# ਨਵੀਨ ਪੰਜਾਬੀ

## ਭਾਗ – 1

ਲੇਖਿਕਾ
ਪ੍ਰਭਜੋਤ ਕੌਰ










ਹੇਮਕੁੰਟ ਪ੍ਰੈਸ
ਏ-78, ਨਾਰਾਇਣਾ ਇੰਡਸਟਰੀਅਲ ਏਰੀਆ, ਫ਼ੇਜ਼-1, ਨਵੀਂ ਦਿੱਲੀ-110028

# ਤਤਕਰਾ

# ਕੁੱਕੜ

ਇਹ ਤਸਵੀਰ ਵੇਖੋ ।
ਕੁਕੜੀ ਆਪਣੇ ਚੂਚਿਆਂ ਨਾਲ ਫਿਰ ਰਹੀ ਏ ।
ਉਹ ਖਾਣ ਲਈ ਕੁਝ ਲੱਭ ਰਹੀ ਏ ।
"ਕੁੜ ! ਕੁੜ ! ਕੁੜ !" ਕੁਕੜੀ ਕਹਿੰਦੀ ਏ,
"ਆਓ ਬੱਚਿਓ ! ਤੁਹਾਡੇ ਲਈ ਇਹ ਕੀੜਾ ਲੱਭਾ ਏ ।
ਕੁੜ ! ਕੁੜ ! ਕੁੜ !
ਕੁੜ ! ਕੁੜ ! ਕੁੜ !"
ਚੂਚੇ ਕੀੜਾ ਖਾਣ ਲਈ ਭੱਜਦੇ ਨੇ ।
"ਚੀਂ ! ਚੀਂ ! ਚੀਂ !" ਇਕ ਕਹਿੰਦਾ ਏ ।
"ਕੀੜਾ ਮੈਂ ਖਾਵਾਂਗਾ !"



"ਚੀਂ ! ਚੀਂ ! ਚੀਂ !" ਦੂਸਰਾ ਕਹਿੰਦਾ ਏ।
"ਕੀੜਾ ਮੈਂ ਖਾਵਾਂਗਾ !"
"ਚੀਂ ! ਚੀਂ ! ਚੀਂ !" ਤੀਸਰਾ ਕਹਿੰਦਾ ਏ।
"ਕੀੜਾ ਮੈਂ ਖਾਵਾਂਗਾ।"
ਉਹ ਸਭ ਲੜਨ ਲੱਗ ਪੈਂਦੇ ਨੇ।
"ਕੁਕੜੂੰ ਕੁੜੂੰ" ਕੁੱਕੜ ਕਹਿੰਦਾ ਏ।
"ਲੜੋ ਨਹੀਂ ਬੱਚਿਓ ! ਮੈਂ ਤੁਹਾਡੇ
ਲਈ ਹੋਰ ਕੀੜੇ ਲੱਭ ਦਿੰਦਾ ਹਾਂ।"





## ਅਭਿਆਸ

I ਸਾਫ਼ ਸਾਫ਼ ਕਰ ਕੇ ਆਪਣੀ ਕਾਪੀ ਵਿਚ ਲਿਖੋ :—

1. ਕੁੱਕੜ ਕਹਿੰਦਾ ਏ, "ਕੁੱਕੜੂੰ ਕੁੜੂੰ।"
2. ਕੁੱਕੜੀ ਕਹਿੰਦੀ ਏ, "ਕੁੜ ਕੁੜ ਕੁੜ।"
3. ਚੂਚਾ ਕਹਿੰਦਾ ਏ, "ਚੀਂ ਚੀਂ ਚੀਂ।"
4. ਕੁੱਕੜ ਕੀੜੇ ਖਾਂਦੇ ਨੇ।
5. ਕੁੱਕੜ ਦਾਣੇ ਖਾਂਦੇ ਨੇ।



II ਦੱਸੋ ਭਲਾ :—

1. ਕੁੱਕੜ ਕੀ ਖਾਂਦੇ ਨੇ ?
2. ਕੁੱਕੜੀ ਕਿਸ ਤਰ੍ਹਾਂ ਬੋਲਦੀ ਏ ?
3. ਚੂਚੇ ਕਿਸ ਤਰ੍ਹਾਂ ਬੋਲਦੇ ਨੇ ?
4. ਕੁੱਕੜ ਕਿਸ ਤਰ੍ਹਾਂ ਬੋਲਦੇ ਨੇ ?

# ਮੇਰਾ ਕੁੱਤਾ



ਇਹ ਮੇਰਾ ਕੁੱਤਾ ਏ।
ਇਸ ਦਾ ਨਾਂ ਮੋਤੀ ਏ।
ਮੋਤੀ ਰੋਟੀ ਖਾਂਦਾ ਏ।
ਮੋਤੀ ਦੁੱਧ ਪੀਂਦਾ ਏ।

ਜਦ ਮੈਂ ਸਕੂਲ ਜਾਂਦਾ ਹਾਂ ਤਾਂ ਮੋਤੀ ਵੀ ਮੇਰੇ ਨਾਲ ਜਾਣਾ ਚਾਹੁੰਦਾ ਹੈ।

ਉਹ ਭੌਂ ਭੌਂ ਕਰਦਾ ਏ ਤੇ ਮੇਰੇ ਪਿੱਛੇ ਦੌੜਦਾ ਏ।
ਮੈਂ ਕਹਿੰਦਾ ਹਾਂ, "ਮੋਤੀ, ਤੂੰ ਸਕੂਲ ਨਹੀਂ ਜਾਏਂਗਾ।"
ਤਾਂ ਉਹ ਵਾਪਸ ਚਲਾ ਜਾਂਦਾ ਹੈ।

ਮੈਂ ਜਦੋਂ ਸਕੂਲੋਂ ਵਾਪਸ ਆਉਂਦਾ ਹਾਂ ਤਾਂ ਉਹ ਬਹੁਤ ਖ਼ੁਸ਼ ਹੁੰਦਾ ਹੈ।

ਉਹ ਪੂਛ ਹਿਲਾਉਂਦਾ ਮੇਰੀ ਵੱਲ ਆਉਂਦਾ ਹੈ।
ਉਹ ਬਗ਼ੀਚੇ ਵਿੱਚ ਮੇਰੇ ਨਾਲ ਗੇਂਦ ਖੇਡਦਾ ਹੈ।

ਛੁੱਟੀ ਵਾਲੇ ਦਿਨ ਮੈਂ ਦੂਰ ਖੇਤਾਂ ਦੀ ਸੈਰ ਲਈ ਜਾਂਦਾ ਹਾਂ।

ਮੋਤੀ ਵੀ ਮੇਰੇ ਨਾਲ ਜਾਂਦਾ ਹੈ।



ਖੇਤਾਂ ਵਿਚ ਮੋਤੀ ਬਹੁਤ ਖ਼ੁਸ਼ ਹੁੰਦਾ ਹੈ।
ਉਹ ਚਿੜੀਆਂ ਦੇ ਪਿਛੇ ਭੱਜਦਾ ਹੈ।
ਉਹ ਚੋਰ ਨੂੰ ਵੇਖ ਕੇ ਭੌਂਕਦਾ ਹੈ।
ਉਹ ਰਾਤ ਦਿਨ ਮੇਰੇ ਘਰ ਦੀ ਰਾਖੀ ਕਰਦਾ ਹੈ।
ਮੈਂ ਉਸ ਨੂੰ ਬਹੁਤ ਪਿਆਰ ਕਰਦਾ ਹਾਂ।



## ਅਭਿਆਸ

I ਸਾਫ਼ ਸਾਫ਼ ਕਰ ਕੇ ਆਪਣੀ ਕਾਪੀ ਵਿਚ ਲਿਖੋ :—

1. ਕੁੱਤਾ ਖ਼ੁਸ਼ ਹੋ ਕੇ ਪੂਛ ਹਿਲਾਉਂਦਾ ਏ।
2. ਕੁੱਤਾ ਮੇਰੇ ਨਾਲ ਗੇਂਦ ਖੇਡਦਾ ਏ।
3. ਕੁੱਤਾ ਭੌਂ ਭੌਂ ਕਰਦਾ ਏ।
4. ਕੁੱਤਾ ਮੇਰੇ ਨਾਲ ਸੈਰ ਤੇ ਜਾਂਦਾ ਏ।

II .ਖ਼ਾਲੀ ਥਾਂਵਾਂ ਭਰੋ :—

1. ਕੁੱਤਾ ........... ਖਾਂਦਾ ਏ।
2. ਕੁੱਤਾ ........... ਪੀਂਦਾ ਏ।
3. ਮੇਰੇ ਕੁੱਤੇ ਦਾ ਨਾਂ ........... ਏ।
4. ........... ਭੌਂ ਭੌਂ ਕਰਦਾ ਏ।
5. ਕੁੱਤਾ ਚਿੜੀਆਂ ........... ਭੱਜਦਾ ਏ।
6. ਕੁੱਤਾ ਚੋਰ ਨੂੰ ਵੇਖ ਕੇ ........... ਏ।
7. ਕੁੱਤਾ ਮੇਰੇ ........... ਸੈਰ ਤੇ ਜਾਂਦਾ ਏ।
8. ਮੈਂ ਕੁੱਤੇ ਨਾਲ .......... ਕਰਦਾ ਹਾਂ।
9. ਕੁੱਤਾ ਮੇਰੇ ਘਰ ਦੀ .......... ਕਰਦਾ ਹੈ।



# ਸਿਆਣਾ ਕਾਂ



ਇਕ ਕਾਂ ਸੀ।
ਇਕ ਦਿਨ ਉਸ ਨੂੰ ਬੜੀ ਪਿਆਸ ਲੱਗੀ।
ਉਹ ਉੱਡਦਾ ਉੱਡਦਾ ਦੂਰ ਤਕ ਚਲਾ ਗਿਆ।
ਉਸ ਨੂੰ ਕਿਧਰੇ ਪਾਣੀ ਨਾ ਲੱਭਾ।
ਆਖ਼ਿਰ ਉਹ ਇਕ ਬਾਗ਼ ਵਿੱਚ ਪਹੁੰਚਿਆ।
ਉਥੇ ਉਸ ਨੇ ਇਕ ਘੜਾ ਵੇਖਿਆ। ਘੜੇ ਵਿਚ ਪਾਣੀ ਸੀ।







ਪਾਣੀ ਪੀਣ ਲਈ ਕਾਂ ਘੜੇ ਤੇ ਬੈਠ ਗਿਆ।
ਉਸ ਦੀ ਚੁੰਝ ਪਾਣੀ ਤਕ ਨਾ ਪਹੁੰਚੀ।
ਤਦ ਕਾਂ ਸੋਚਣ ਲੱਗਾ ਕਿ ਕੀ ਕਰਾਂ।
ਪਿਆਸ ਨਾਲ ਜਾਨ ਨਿਕਲ ਰਹੀ ਏ।
ਸੋਚ ਸੋਚ ਕੇ ਕਾਂ ਨੂੰ ਇੱਕ ਢੰਗ ਸੁੱਝਿਆ।
ਉਸ ਨੇ ਇੱਕ ਰੋੜਾ ਚੁੱਕ ਕੇ ਘੜੇ ਵਿਚ ਪਾਇਆ।
ਪਾਣੀ ਥੋੜਾ ਉਪਰ ਆ ਗਿਆ।
ਉਸ ਨੇ ਦੂਸਰਾ ਰੋੜਾ ਘੜੇ ਵਿਚ ਪਾਇਆ।
ਫਿਰ ਤੀਸਰਾ ਪਾਇਆ,
ਫਿਰ ਚੌਥਾ ਪਾਇਆ
ਤੇ ਫੇਰ ਪੰਜਵਾਂ ਪਾਇਆ।



ਇਸ ਤਰ੍ਹਾਂ ਕਰਨ ਨਾਲ ਪਾਣੀ ਕਾਫ਼ੀ ਉਪਰ ਆ ਗਿਆ।

ਤਦ ਕਾਂ ਨੇ ਪਾਣੀ ਪੀ ਕੇ ਆਪਣੀ ਪਿਆਸ ਬੁਝਾ ਲਈ। ਪਾਣੀ ਪੀ ਕੇ ਉਹ ਉੱਡ ਗਿਆ।



## ਅਭਿਆਸ

**I ਦਸੋ ਭਲਾ :—**

1. ਕਾਂ ਪਾਣੀ ਕਿਉਂ ਲੱਭ ਰਿਹਾ ਸੀ ?
2. ਕਾਂ ਨੇ ਘੜਾ ਕਿੱਥੇ ਵੇਖਿਆ ?
3. ਘੜੇ ਵਿਚ ਕੀ ਸੀ ?
4. ਕਾਂ ਪਾਣੀ ਕਿਉਂ ਨਾ ਪੀ ਸਕਿਆ ?
5. ਕਾਂ ਨੇ ਘੜੇ ਵਿਚ ਰੋੜੇ ਕਿਉਂ ਪਾਏ ?

**II ਸਾਫ਼ ਸਾਫ਼ ਕਰ ਕੇ ਆਪਣੀ ਕਾਪੀ ਵਿਚ ਲਿਖੋ :—**

1. ਇੱਕ ਕਾਂ ਨੂੰ ਬੜੀ ਪਿਆਸ ਲੱਗੀ।
2. ਉਥ ਨੇ ਇੱਕ ਘੜਾ ਵੇਖਿਆ।
3. ਘੜੇ ਵਿਚ ਬਹੁਤ ਥੋੜਾ ਪਾਣੀ ਸੀ।
4. ਕਾਂ ਨੇ ਉਸ ਵਿਚ ਰੋੜੇ ਪਾਏ।
5. ਪਾਣੀ ਉਪਰ ਆ ਗਿਆ।
6. ਕਾਂ ਨੇ ਪਾਣੀ ਪੀਤਾ।





# ਛੋਟੀ ਜੀਤੋ

ਥਾਲੀ ਵਿਚ ਰੱਖ ਮੱਖਣ ਰੋਟੀ ।
ਖਾਣ ਲਗੀ ਸੀ ਜੀਤੋ ਛੋਟੀ ।
ਐਨੇ ਨੂੰ ਇਕ ਚੂਹੀ ਆਈ ।
ਜੀਤੋ ਵੇਖ ਜਿਹਨੂੰ ਘਬਰਾਈ ।
ਨੱਸੀ ਬਾਹਰ ਸੁੱਟ ਕੇ ਥਾਲੀ ।
ਵਿੱਚੋ ਰੋਟੀ ਮੱਖਣ ਵਾਲੀ ।

# ਅਮਰ ਦੀ ਗਾਂ



ਇਸ ਤਸਵੀਰ ਵਿੱਚ ਇੱਕ ਗਾਂ ਹੈ।
ਇਹ ਅਮਰ ਦੀ ਗਾਂ ਏ।
ਅਮਰ ਗਾਂ ਨੂੰ ਪਿਆਰ ਕਰਦਾ ਏ।
ਗਾਂ ਨੂੰ ਤੰਗ ਨਹੀਂ ਕਰਨਾ ਚਾਹੀਦਾ।
ਉਸ ਨੂੰ ਗੁੱਸਾ ਆ ਜਾਏ ਤਾਂ ਉਹ ਸਿੰਗਾਂ ਨਾਲ ਮਾਰਦੀ ਏ।
ਇਸ ਦੀ ਪੂਛ ਦੇ ਸਿਰੇ ਤੇ ਵਾਲਾਂ ਦਾ ਗੁੱਛਾ ਏ।
ਗਾਂ ਨੂੰ ਕਦੇ ਕਦੇ ਮੱਖੀਆਂ ਬਹੁਤ ਸਤਾਉਂਦੀਆਂ ਹਨ।
ਤਦ ਉਹ ਆਪਣੀ ਪੂਛ ਨਾਲ ਉਹਨਾਂ ਨੂੰ ਉਡਾਉਂਦੀ ਹੈ।
ਤਸਵੀਰ ਵਿਚ ਗਾਂ ਆਪਣੇ ਵੱਛੇ ਨਾਲ ਖੜੀ ਏ।
ਗਾਂ ਵੱਛੇ ਨੂੰ ਪਿਆਰ ਕਰ ਰਹੀ ਏ।
ਉਹ ਉਸ ਨੂੰ ਚੱਟ ਚੱਟ ਕੇ ਪਿਆਰ ਕਰਦੀ ਏ।
ਗਾਂ ਹਰਾ ਘਾਹ ਖਾਂਦੀ ਏ।
ਗਾਂ ਚਾਰਾ ਖਾਂਦੀ ਏ।
ਗਾਂ ਦੁੱਧ ਦਿੰਦੀ ਏ।
ਪਹਿਲਾਂ ਵੱਛਾ ਦੁੱਧ ਪੀਂਦਾ ਏ । ਫੇਰ ਅਮਰ ਦੇ
ਪਿਤਾ ਜੀ ਦੁੱਧ ਚੋ ਲੈਂਦੇ ਨੇ।



ਅਮਰ ਖ਼ੁਸ਼ੀ ਖ਼ੁਸ਼ੀ ਦੁੱਧ ਪੀਂਦਾ ਏ।
ਦੁੱਧ ਤੋਂ ਦਹੀਂ, ਲੱਸੀ, ਤੇ ਮੱਖਣ ਬਣਦੇ ਹਨ। ਦੁੱਧ ਤੋਂ ਮਠਿਆਈਆਂ ਵੀ ਬਣਦੀਆਂ ਹਨ।
ਅਮਰ ਨੂੰ ਬਰਫ਼ੀ ਤੇ ਪੇੜੇ ਚੰਗੇ ਲਗਦੇ ਹਨ।





## ਅਭਿਆਸ

I ਖ਼ਾਲੀ ਥਾਂਵਾਂ ਭਰੋ :—

1. ਗਾਂ ਦੇ ........................ ਸਿੰਗ ਹੁੰਦੇ ਨੇ।
2. ਗਾਂ ........................ ਖਾਂਦੀ ਏ।
3. ਗਾਂ ........................ ਦਿੰਦੀ ਏ।
4. ਗਾਂ ਨੂੰ ਮੱਖੀਆਂ ........................ ਨੇ।
5. ਗਾਂ ........................ ਨਾਲ ਮੱਖੀਆਂ ਉਡਾਉਂਦੀ ਏ।
6. ਗਾਂ ਵੱਛੇ ਨੂੰ ਚੱਟ ਚੱਟ ਕੇ ........................ ਕਰਦੀ ਏ।

II ਸਾਫ਼ ਸਾਫ਼ ਕਰ ਕੇ ਆਪਣੀ ਕਾਪੀ ਵਿੱਚ ਲਿਖੋ :—
ਦੁੱਧ, ਦਹੀਂ, ਲੱਸੀ, ਮੱਖਣ, ਘਿਉ, ਪਨੀਰ, ਬਰਫ਼ੀ, ਪੇੜੇ, ਖੋਇਆ, ਕਲਾਕੰਦ, ਟਾਫ਼ੀ, ਚਾਕਲੇਟ, ਖੀਰ, ਕੁਲਫ਼ੀ, ਆਈਸਕਰੀਮ, ਰਬੜੀ।



# ਮੇਰੀ ਪਿਆਰੀ ਬਿੱਲੀ



ਮੈਂ ਇਕ ਬਿੱਲੀ ਪਾਲੀ ਹੋਈ ਏ ।
ਉਸ ਦਾ ਨਾਂ ਪੂਸੀ ਏ ।
ਮੈਨੂੰ ਪੂਸੀ ਬਹੁਤ ਚੰਗੀ ਲਗਦੀ ਏ ।
ਉਹ ਮੇਰੇ ਕੋਲ ਆਉਂਦੀ ਏ ।
ਮੈਂ ਉਸ ਦੀ ਪਿੱਠ ਤੇ ਹੱਥ ਫੇਰ ਕੇ ਪਿਆਰ ਕਰਦੀ ਹਾਂ ।
ਪੂਸੀ ਬੋਲਦੀ ਏ, "ਮਿਆਉਂ ਮਿਆਉਂ !"

ਮੈਂ ਪੁੱਛਦੀ ਹਾਂ, "ਪੂਸੀ ਤੈਨੂੰ ਕੀ ਚਾਹੀਦਾ ਏ ? ਕੀ ਤੈਨੂੰ ਭੁੱਖ ਲੱਗੀ ਏ ? ਕੀ ਤੂੰ ਦੁੱਧ ਪੀਣਾ ਏ ?"

"ਮਿਆਉਂ ! ਮਿਆਉਂ !"

ਪੂਸੀ ਕਹਿੰਦੀ ਏ । "ਹਾਂ ਰਾਧਾ ! ਮੈਨੂੰ ਬਹੁਤ ਭੁੱਖ ਲੱਗੀ ਏ । ਮੈਨੂੰ ਥੋੜਾ ਜਿਹਾ ਦੁੱਧ ਦੇ ਦੇ ।"

ਮੈਂ ਪੂਸੀ ਲਈ ਦੁੱਧ ਲੈ ਕੇ ਆਉਂਦੀ ਹਾਂ ।

ਪੂਸੀ ਮਿਆਉਂ ਮਿਆਉਂ ਕਰਦੀ ਏ । ਉਹ ਕਹਿੰਦੀ ਏ "ਰਾਧਾ ਧੰਨਵਾਦ !"

ਪੂਸੀ ਚੱਪ ਚੱਪ ਕਰਕੇ ਦੁੱਧ ਪੀ ਜਾਂਦੀ ਏ।

ਉਹ ਜੀਭ ਨਾਲ ਚੱਟ ਕੇ ਪਲੇਟ ਬਿਲਕੁਲ ਸਾਫ਼ ਕਰ ਦਿੰਦੀ ਏ ਤੇ ਆਪਣੀ ਵਛਾਈ ਤੇ ਲੇਟ ਜਾਂਦੀ ਏ।

ਉਸ ਨੂੰ ਨੀਂਦਰ ਆ ਜਾਂਦੀ ਏ ਤੇ ਉਹ ਆਪਣੀਆਂ ਅੱਖਾਂ ਮੀਟ ਕੇ ਸੌਂ ਜਾਂਦੀ ਏ।



**I ਸਾਫ਼ ਸਾਫ਼ ਕਰ ਕੇ ਆਪਣੀ ਕਾਪੀ ਵਿੱਚ ਲਿਖੋ :—**

1. ਮੇਰੀ ਬਿੱਲੀ ਦਾ ਨਾਂ ਪੂਸੀ ਏ।
2. ਮੈਨੂੰ ਪੂਸੀ ਬਹੁਤ ਚੰਗੀ ਲਗਦੀ ਏ।
3. ਪੂਸੀ ਮਿਆਉਂ ਮਿਆਉਂ ਕਰਦੀ ਏ।
4. ਪੂਸੀ ਦੁੱਧ ਪੀਂਦੀ ਏ।
5. ਪੂਸੀ ਜੀਭ ਨਾਲ ਚੱਟ ਕੇ ਪਲੇਟ ਸਾਫ਼ ਕਰ ਦਿੰਦੀ ਏ।

**II ਦੱਸੋ ਭਲਾ :—**

1. ਬਿੱਲੀ ਕੀ ਖਾਂਦੀ ਏ ?
2. ਬਿੱਲੀ ਕੀ ਪੀਂਦੀ ਏ ?
3. ਬਿੱਲੀ ਕਿਸ ਤਰ੍ਹਾਂ ਬੋਲਦੀ ਏ ?
4. ਕੀ ਤੁਹਾਨੂੰ ਬਿੱਲੀ ਚੰਗੀ ਲੱਗਦੀ ਏ ?



# ਖੇਤ ਦਾ ਰਾਖਾ



ਮਕਈ ਦਾ ਖੇਤ ਪੱਕ ਗਿਆ ਏ।
ਟੈਂ ਟੈਂ ਦਾ ਸ਼ੋਰ ਮਚਾਂਦੇ ਤੋਤੇ ਆਉਂਦੇ ਹਨ।
ਉਹ ਛੱਲੀਆਂ ਤੇ ਬੈਠ ਕੇ ਦਾਣੇ ਖਾਂਦੇ ਨੇ।
ਭੋਲਾ ਖੇਤ ਦਾ ਰਾਖਾ ਏ।
ਉਹ ਟਨ ਟਨ ਕਰਕੇ ਟੀਨ ਵਜਾਂਦਾ ਹੈ।
ਉਹ ਹੋ ਹੋ ਦਾ ਸ਼ੋਰ ਮਚਾਂਦਾ ਏ।
ਉਹ ਗੁਲੇਲ ਵਿਚ ਮਿੱਟੀ ਦੇ ਗੁਲੇਲੇ ਭਰ ਕੇ ਪੰਛੀਆਂ ਨੂੰ ਮਾਰਦਾ ਹੈ।
ਪੰਛੀ ਉੱਡ ਜਾਂਦੇ ਨੇ।
ਥੋੜੀ ਹੀ ਦੇਰ ਪਿਛੋਂ ਉਹ ਫੇਰ ਆ ਜਾਂਦੇ ਹਨ।
ਉਹ ਖੇਤ ਦੇ ਦੂਸਰੇ ਪਾਸੇ ਬੈਠ ਜਾਂਦੇ ਹਨ ਤੇ ਫੇਰ ਦਾਣੇ ਖਾਣ ਲੱਗ ਪੈਂਦੇ ਹਨ।
ਤਦ ਭੋਲਾ ਦੂਸਰੇ ਪਾਸੇ ਜਾਂਦਾ ਏ ਤੇ ਤੋਤਿਆਂ ਨੂੰ ਉਡਾਂਦਾ ਏ।
ਤੋਤੇ ਉਸ ਨੂੰ ਬਹੁਤ ਸਤਾਂਦੇ ਨੇ।

ਰਾਖਾ ਨਾ ਹੋਵੇ ਤਾਂ ਉਹ ਸਾਰੀਆਂ ਛੱਲੀਆਂ ਚੱਟ ਕਰ ਜਾਣ ਤੇ ਖੇਤ ਉਜੜ ਜਾਵੇ।



## ਅਭਿਆਸ

I ਸਾਫ਼ ਸਾਫ਼ ਕਰ ਕੇ ਆਪਣੀ ਕਾਪੀ ਵਿੱਚ ਲਿਖੋ :—
ਮਕਈ, ਸ਼ੋਰ ਮਚਾਣਾ, ਵਜਾਣਾ, ਗੁਲੇਲ, ਪੰਛੀ।

II .ਖਾਲੀ ਥਾਂਵਾਂ ਭਰੋ :—

1. ਤੋਤੇ ਖੇਤ ...................... ਆਉਂਦੇ ਨੇ।
2. ਤੋਤੇ ਟੈਂ ਟੈਂ ...................... ਨੇ।
3. ਤੋਤੇ ਛੱਲੀਆਂ ...................... ਬੈਠਦੇ ਨੇ।
4. ਤੋਤੇ ...................... ਖਾਂਦੇ ਨੇ।
5. ਰਾਖਾ ਟੀਨ ...................... ਏ।
6. ਰਾਖਾ ...................... ਮਚਾਂਦਾ ਏ।
7. ਰਾਖਾ ਤੋਤਿਆਂ ਨੂੰ ਗੁਲੇਲੇ ...................... ਏ।
8. ਤੋਤੇ ...................... ਜਾਂਦੇ ਨੇ।

III ਦੱਸੋ ਭਲਾ :—

1. ਤੋਤੇ ਮਕਈ ਦੇ ਖੇਤ ਵਿਚ ਕਿਉਂ ਆਉਂਦੇ ਨੇ?
2. ਤੋਤੇ ਖੇਤ ਵਿਚੋਂ ਕੀ ਖਾਂਦੇ ਨੇ?
3. ਰਾਖਾ ਤੋਤਿਆਂ ਨੂੰ ਕਿਉਂ ਉਡਾਂਦਾ ਏ?
4. ਰਾਖਾ ਤੋਤਿਆਂ ਨੂੰ ਉਡਾਉਣ ਲਈ ਕੀ ਕਰਦਾ ਏ?
5. ਰਾਖਾ ਨਾ ਹੋਵੇ ਤਾਂ ਤੋਤੇ ਕੀ ਕਰਨ?



# ਸ਼ੀਲਾ

ਨਿੱਕੀ ਸ਼ੀਲਾ ਬੜੀ ਪਿਆਰੀ ।
ਲਗਦੀ ਅੱਜ ਉਦਾਸ ਵਿਚਾਰੀ ।
ਜੁੱਤੀ ਇਸ ਦੀ ਹੈ ਗਵਾਚੀ ।
ਇਹੋ ਗੱਲ ਅਸਾਂ ਹੈ ਜਾਚੀ ।
ਜੁੱਤੀ ਇਸ ਨੂੰ ਨਵੀਂ ਲਿਆ ਦਿਓ ।
ਰੋਂਦੀ ਤਾਈਂ ਝੱਟ ਹਸਾ ਦਿਓ ।
ਫੇਰ ਵੇਖਣਾ ਚੜ੍ਹ ਕੇ ਰੇਲੇ ।
ਖ਼ੁਸ਼ੀ ਖ਼ੁਸ਼ੀ ਜਾਵੇਗੀ ਮੇਲੇ ।

# ਸ਼ਰਾਰਤੀ ਚੂਹੀ



ਕਿਸੇ ਘਰ ਵਿੱਚ ਇਕ ਚੂਹੀ ਰਹਿੰਦੀ ਸੀ।
ਉਹ ਬੜੀ ਸ਼ਰਾਰਤੀ ਸੀ।
ਖਾਣ ਦੀ ਹਰ ਚੀਜ਼ ਉਹ ਚੱਟ ਕਰ ਜਾਂਦੀ ਸੀ।
ਉਹ ਕਪੜੇ ਕੁਤਰ ਦਿੰਦੀ ਸੀ।
ਘਰ ਦੀ ਮਾਲਕਣ ਨੇ ਤੰਗ ਆ ਕੇ ਇਕ ਪਿੰਜਰਾ ਮੰਗਵਾਇਆ।
ਉਸ ਨੇ ਪਿੰਜਰੇ ਵਿੱਚ ਰੋਟੀ ਤੇ ਸੇਬ ਦੇ ਟੁਕੜੇ ਰੱਖੇ।
ਚੂਹੀ ਵੇਖ ਕੇ ਬਹੁਤ ਖ਼ੁਸ਼ ਹੋਈ।
ਉਹ ਚਾਈਂ ਚਾਈਂ ਮਾਂ ਕੋਲ ਗਈ ਤੇ ਕਹਿਣ ਲੱਗੀ, "ਮਾਂ, ਮਾਂ! ਮਾਲਕਣ ਨੇ ਸਾਡੇ ਲਈ ਇਕ ਸੁੰਦਰ ਘਰ ਬਣਾਇਆ ਹੈ। ਉਸ ਵਿਚ ਸਵਾਦੀ ਭੋਜਨ ਵੀ ਰੱਖੇ ਨੇ। ਕੀ ਮੈਂ ਜਾ ਕੇ ਖਾ ਲਵਾਂ?"
ਮਾਂ ਨੇ ਕਿਹਾ, "ਧੀਏ, ਭੁਲ ਕੇ ਵੀ ਉਸ ਘਰ ਵਿਚ ਨਾ ਜਾਈਂ, ਮਾਲਕਣ ਨੇ ਇਹ ਘਰ ਸਾਡੇ ਸੁਖ ਲਈ ਨਹੀਂ ਬਣਾਇਆ, ਸਗੋਂ ਇਹ ਸਾਨੂੰ ਫੜਨ ਲਈ ਹੈ।"
ਸੇਬ ਤੇ ਰੋਟੀ ਦੀ ਸੁਗੰਧੀ ਕਮਰੇ ਵਿੱਚ ਫੈਲ ਰਹੀ ਸੀ।

ਚੂਹੀ ਨੂੰ ਮਾਂ ਦੀ ਗੱਲ ਭੁੱਲ ਗਈ। ਉਹ ਸਵਾਦੀ ਭੋਜਨ ਖਾਣ ਲਈ ਪਿੰਜਰੇ ਵਿੱਚ ਚਲੀ ਗਈ।

ਅੰਦਰ ਜਾਂਦਿਆਂ ਹੀ ਪਿੰਜਰੇ ਦਾ ਮੂੰਹ ਬੰਦ ਹੋ ਗਿਆ ਤੇ ਚੂਹੀ ਉਸ ਵਿਚ ਫੱਸ ਗਈ।

ਸ਼ਰਾਰਤੀ ਚੂਹੀ ਰੋਣ ਲੱਗੀ।



ਉਸ ਨੇ ਕਿਹਾ, "ਜੇ ਮੈਂ ਮਾਂ ਦਾ ਕਹਿਣਾ ਮੰਨ ਲੈਂਦੀ ਤਾਂ ਮੇਰਾ ਇਹ ਹਾਲ ਨਾ ਹੁੰਦਾ।"

## ਅਭਿਆਸ

I **ਦੱਸੋ ਭਲਾ :—**

1. ਚੂਹੀ ਕਿੱਥੇ ਰਹਿੰਦੀ ਸੀ ?
2. ਉਹ ਘਰ ਵਾਲਿਆਂ ਦਾ ਕੀ ਨੁਕਸਾਨ ਕਰਦੀ ਸੀ ?
3. ਮਾਲਕਣ ਨੇ ਚੂਹੀ ਨੂੰ ਫੜਨ ਲਈ ਕੀ ਕੀਤਾ ?
4. ਚੂਹੀ ਪਿੰਜਰੇ ਵਿੱਚ ਕਿਉਂ ਜਾਣਾ ਚਾਹੁੰਦੀ ਸੀ ?
5. ਚੂਹੀ ਨੂੰ ਉਸ ਦੀ ਮਾਂ ਨੇ ਕੀ ਕਿਹਾ ?



6. ਚੂਹੀ ਪਿੰਜਰੇ ਵਿੱਚ ਕਿਉਂ ਗਈ ?
7. ਮਾਂ ਦੇ ਆਖੇ ਨਾ ਲੱਗਣ ਨਾਲ ਚੂਹੀ ਨੂੰ ਕੀ ਨੁਕਸਾਨ ਹੋਇਆ ?

II **ਇਹ ਵਾਕ ਅੱਗੇ ਪਿੱਛੇ ਲਿਖੇ ਹਨ, ਇਹਨਾਂ ਨੂੰ ਠੀਕ ਤਰਤੀਬ ਨਾਲ ਲਿਖੋ :—**

1. ਪਿੰਜਰੇ ਵਿੱਚ ਰੋਟੀ ਤੇ ਸੇਬ ਦੇ ਟੁਕੜੇ ਸਨ ।
2. ਚੂਹੀ ਫੱਸ ਗਈ ।
3. ਇਕ ਚੂਹੀ ਕਿਸੇ ਘਰ ਵਿੱਚ ਰਹਿੰਦੀ ਸੀ ।
4. ਮਾਲਕਣ ਨੇ ਉਸ ਨੂੰ ਫੜਨ ਲਈ ਪਿੰਜਰਾ ਰਖਿਆ ।
5. ਚੂਹੀ ਰੋਟੀ ਤੇ ਸੇਬ ਖਾਣ ਲਈ ਪਿੰਜਰੇ ਵਿੱਚ ਗਈ ।

# ਹਫ਼ਤੇ ਦੇ ਦਿਨ



ਬਿੱਲੂ—ਅੱਜ ਕੀ ਵਾਰ ਏ?
ਜੀਤੋ—ਅੱਜ ਮੰਗਲਵਾਰ ਏ।
ਬਿੱਲੂ—ਕੱਲ੍ਹ ਕੀ ਵਾਰ ਸੀ?
ਜੀਤੋ—ਕੱਲ੍ਹ ਸੋਮਵਾਰ ਸੀ। ਭਲਕੇ ਬੁਧਵਾਰ ਹੋਵੇਗਾ ਤੇ ਪਰਸੋਂ ਵੀਰਵਾਰ।
ਬਿੱਲੂ—ਹਫ਼ਤੇ ਵਿੱਚ ਕਿੰਨੇ ਦਿਨ ਹੁੰਦੇ ਨੇ।
ਜੀਤੋ—ਹਫ਼ਤੇ ਵਿੱਚ ਸੱਤ ਦਿਨ ਹੁੰਦੇ ਨੇ। ਸੋਮਵਾਰ, ਮੰਗਲਵਾਰ, ਬੁੱਧਵਾਰ, ਵੀਰਵਾਰ, ਸ਼ੁਕਰਵਾਰ, ਸਨਿਚਰਵਾਰ ਤੇ ਐਤਵਾਰ।
ਬਿੱਲੂ—ਐਤਵਾਰ ਦਾ ਦਿਨ ਮੈਨੂੰ ਬਹੁਤ ਚੰਗਾ ਲਗਦਾ ਏ। ਉਸ ਦਿਨ ਸਕੂਲ ਵਿਚ ਛੁੱਟੀ ਹੁੰਦੀ ਏ ਤੇ ਅਸੀਂ ਸਾਰਾ ਦਿਨ ਖੇਡਦੇ ਹਾਂ।

ਜੀਤੋ—ਖੇਡਣਾ ਚੰਗੀ ਗੱਲ ਏ, ਪਰ ਪੜ੍ਹਨਾ ਲਿਖਣਾ ਵੀ ਬਹੁਤ ਜ਼ਰੂਰੀ ਏ । ਸਕੂਲ ਵਿੱਚ ਸਾਨੂੰ ਦਿਲ ਲਗਾ ਕੇ ਪੜ੍ਹਨਾ ਚਾਹੀਦਾ ਹੈ ਤੇ ਜਦੋਂ ਛੁੱਟੀ ਹੋਵੇ ਤਾਂ ਖ਼ੂਬ ਖੇਡਣਾ ਚਾਹੀਦਾ ਏ ।




## ਅਭਿਆਸ

I ਸਾਫ਼ ਸਾਫ਼ ਕਰ ਕੇ ਆਪਣੀ ਕਾਪੀ ਵਿੱਚ ਲਿਖੋ :—
ਐਤਵਾਰ, ਸੋਮਵਾਰ, ਮੰਗਲਵਾਰ, ਬੁੱਧਵਾਰ, ਵੀਰਵਾਰ, ਸ਼ੁੱਕਰਵਾਰ, ਸਨਿਚਰਵਾਰ ।

II ਦੱਸੋ ਭਲਾ :—

1. ਅੱਜ ਕੀ ਵਾਰ ਏ ?
2. ਕਲ੍ਹ ਕੀ ਵਾਰ ਸੀ ?
3. ਭਲਕੇ ਕੀ ਵਾਰ ਹੋਵੇਗਾ ?
4. ਪਰਸੋਂ ਕੀ ਵਾਰ ਹੋਵੇਗਾ ?
5. ਹਫ਼ਤੇ ਵਿੱਚ ਕਿੰਨੇ ਦਿਨ ਹੁੰਦੇ ਹਨ ?
6. ਤੁਹਾਡਾ ਸਕੂਲ ਕਿਸ ਦਿਨ ਬੰਦ ਹੁੰਦਾ ਏ ?
7. ਤੁਸੀਂ ਛੁੱਟੀ ਵਾਲੇ ਦਿਨ ਕੀ ਕਰਦੇ ਹੋ ?

# ਤੋਤਾ



ਮੈਂ ਤੋਤਾ ਹਾਂ।
ਮੈਂ ਜੰਗਲ ਵਿੱਚ ਰਹਿੰਦਾ ਸੀ।
ਮੇਰਾ ਘਰ ਇੱਕ ਦਰਖ਼ਤ ਤੇ ਸੀ।
ਮੈਂ ਸਾਰਾ ਦਿਨ ਉੱਡਦਾ ਫਿਰਦਾ ਤੇ ਦਾਣਾ ਚੁਗ ਕੇ ਆਪਣਾ ਢਿੱਡ ਭਰ ਲੈਂਦਾ ਸਾਂ।
ਰਾਤ ਨੂੰ ਮੈਂ ਉਸ ਦਰਖ਼ਤ ਤੇ ਜਾ ਕੇ ਸੌਂ ਜਾਂਦਾ ਸੀ।
ਇੱਕ ਦਿਨ ਇੱਕ ਚਿੜੀਮਾਰ ਆਇਆ।
ਉਸ ਨੇ ਦਰਖ਼ਤ ਦੇ ਕੋਲ ਹੀ ਦਾਣਾ ਪਾਇਆ।
ਮੈਂ ਬੜਾ ਖ਼ੁਸ਼ ਹੋਇਆ।
ਮੈਂ ਦਾਣਾ ਖਾਣ ਹੇਠਾਂ ਆਇਆ।
ਚਿੜੀਮਾਰ ਨੇ ਜਾਲ ਵਛਾਇਆ ਹੋਇਆ ਸੀ।
ਮੇਰੇ ਪੰਜੇ ਜਾਲ ਵਿੱਚ ਫੱਸ ਗਏ।
ਚਿੜੀਮਾਰ ਮੈਨੂੰ ਫੜ ਕੇ ਸ਼ਹਿਰ ਲੈ ਆਇਆ।
ਛੋਟੇ ਗੁਰਜੀਤ ਨੇ ਖ਼ਰੀਦ ਕੇ ਮੈਨੂੰ ਪਿੰਜਰੇ ਵਿੱਚ ਪਾ ਦਿੱਤਾ।
ਗੁਰਜੀਤ ਰੋਜ਼ ਮੈਨੂੰ ਦਾਣਾ ਦਿੰਦਾ ਏ।
ਗੁਰਜੀਤ ਕੌਲੀ ਵਿੱਚ ਮੇਰੇ ਪੀਣ ਲਈ ਪਾਣੀ ਪਾਉਂਦਾ ਹੈ।
ਗੁਰਜੀਤ ਰੋਜ਼ ਮੈਨੂੰ ਮਿੱਠੀ ਚੂਰੀ ਦਿੰਦਾ ਏ।

ਗੁਰਜੀਤ ਮੈਨੂੰ ਪਿਆਰ ਕਰਦਾ ਏ।
ਉਹ ਮੈਨੂੰ ਖਾਣ ਲਈ ਮਿੱਠੇ ਮਿੱਠੇ ਫਲ ਦਿੰਦਾ ਏ।
ਪਰ ਮੈਂ ਪਿੰਜਰੇ ਵਿੱਚ ਰਹਿ ਕੇ ਖ਼ੁਸ਼ ਨਹੀਂ।

ਮੇਰਾ ਬੂਹਾ ਖੋਲ੍ਹ ਦਿਓ । ਮੈਂ ਉੱਡ ਕੇ ਦੂਰ ਜੰਗਲ ਵਿੱਚ ਜਾਣਾ ਚਾਹੁੰਦਾ ਹਾਂ।

ਮੈਂ ਕੈਦ ਵਿਚ ਰਹਿਣਾ ਨਹੀਂ ਚਾਹੁੰਦਾ।

## ਅਭਿਆਸ



**I ਇਹ ਵਾਕ ਅਗੇ ਪਿਛੇ ਲਿਖੇ ਹਨ, ਇਹਨਾਂ ਨੂੰ ਠੀਕ ਤਰਤੀਬ ਨਾਲ ਲਿਖੋ :—**

1. ਉਸ ਦਾ ਘਰ ਇਕ ਦਰਖਤ ਤੇ ਸੀ।
2. ਉਸ ਨੇ ਜਾਲ ਲਾਇਆ।
3. ਇੱਕ ਦਿਨ ਇੱਕ ਚਿੜੀਮਾਰ ਆਇਆ।
4. ਇੱਕ ਤੋਤਾ ਸੀ।
5. ਉਹ ਜੰਗਲ ਵਿੱਚ ਰਹਿੰਦਾ ਸੀ।
6. ਉਹ ਜਾਲ ਵਿੱਚ ਫਸ ਗਿਆ।
7. ਤੋਤਾ ਦਾਣਾ ਖਾਣ ਲਈ ਹੇਠਾਂ ਉਤਰਿਆ।

**II ਵਾਕ ਬਣਾਓ :—**

ਤੋਤਾ, ਦਰ.ਖਤ, ਦਾਣਾ, ਜਾਲ, ਫੜ, ਪਿੰਜਰਾ, ਚੂਰੀ, ਪਿਆਰ।

**III ਦੱਸੋ ਭਲਾ :—**

1. ਤੋਤਾ ਕਿੱਥੇ ਰਹਿੰਦਾ ਸੀ ?
2. ਉਸ ਦਾ ਆਲ੍ਹਣਾ ਕਿੱਥੇ ਸੀ ?
3. ਚਿੜੀਮਾਰ ਨੇ ਕੀ ਕੀਤਾ ?
4. ਤੋਤਾ ਜਾਲ ਵਿੱਚ ਕਿਉਂ ਫਸ ਗਿਆ ?
5. ਚਿੜੀਮਾਰ ਤੋਤੇ ਨੂੰ ਫੜ ਕੇ ਕਿੱਥੇ ਲੈ ਗਿਆ ?
6. ਤੋਤਾ ਪਿੰਜਰੇ ਵਿੱਚ ਖ਼ੁਸ਼ ਕਿਉਂ ਨਹੀਂ ਸੀ ?
7. ਕੀ ਤੋਤਾ ਪਿੰਜਰੇ ਵਿੱਚ ਰਹਿਣਾ ਪਸੰਦ ਕਰਦਾ ਏ ?
8. ਤੋਤਾ ਪਿੰਜਰੇ ਵਿੱਚ ਰਹਿਣਾ ਕਿਉਂ ਪਸੰਦ ਨਹੀਂ ਕਰਦਾ ?



# ਚਿੜੀ

ਵੇਖੀ ਚਿੜੀ ਮੈਂ ਨਿੱਕੀ ਜਿੰਨੀ ।
ਚੂੰ ਚੂੰ ਕਰਦੀ ਸੀ ਉਹ ਕਿੰਨੀ ।
ਉਸ ਵਲ ਹੱਥ ਵਧਾ ਮੈਂ ਬੋਲੀ ।
ਆ ਜਾ ਪਿਆਰੀ ਸੁੰਦਰ ਭੋਲੀ ।
ਬਾਰੀ ਦੇ ਵਿੱਚ ਮੈਨੂੰ ਤੱਕ ।
ਮੂੰਹ ਉਸ ਦਾ ਹੋ ਗਿਆ ਫੱਕ ।
ਪੂਛ ਹਿਲਾ ਕੇ ਸਿਰ ਮਟਕਾ ਕੇ ।
ਨੱਠੀ ਇਕ ਉਡਾਰੀ ਲਾ ਕੇ ।



# ਲਾਲਚੀ ਕੁੱਤਾ



ਇੱਕ ਕੁੱਤਾ ਸੀ।
ਉਹ ਕਿਸੇ ਪਿੰਡ ਵਿੱਚ ਰਹਿੰਦਾ ਸੀ।
ਇੱਕ ਦਿਨ ਉਸ ਨੂੰ ਬੜੀ ਭੁੱਖ ਲੱਗੀ।
ਕੁਝ ਖਾਣ ਨੂੰ ਲੱਭਣ ਲਈ ਉਹ ਇਧਰ ਉਧਰ ਫਿਰਦਾ ਰਿਹਾ।
ਪਿੰਡ ਵਿੱਚ ਇੱਕ ਝਟਕਈ ਦੀ ਦੁਕਾਨ ਸੀ।
ਕੁੱਤੇ ਨੇ ਝਟਕਈ ਦੀ ਦੁਕਾਨ ਤੋਂ ਇੱਕ ਮਾਸ ਦਾ ਟੁਕੜਾ ਚੁਰਾਇਆ।

ਮਾਸ ਦਾ ਟੁਕੜਾ ਮੂੰਹ ਵਿੱਚ ਲੈ ਕੇ ਉਹ ਜੰਗਲ ਵਲ਼ ਭੱਜਿਆ।
ਰਸਤੇ ਵਿਚ ਇੱਕ ਨਦੀ ਸੀ। ਨਦੀ ਤੇ ਪੁਲ ਸੀ। ਜਦ ਕੁੱਤਾ ਪੁਲ ਤੋਂ ਲੰਘ ਰਿਹਾ ਸੀ ਤਾਂ ਉਸ ਨੇ ਥੱਲੇ ਪਾਣੀ ਵੱਲ ਝਾਤ ਮਾਰੀ।
ਕੁੱਤੇ ਨੂੰ ਪਾਣੀ ਵਿੱਚ ਆਪਣਾ ਪਰਛਾਵਾਂ ਦਿਸਿਆ।

ਉਸ ਨੇ ਸਮਝਿਆ ਇਹ ਕੋਈ ਹੋਰ ਕੁੱਤਾ ਏ।
ਕੁੱਤਾ ਬੜਾ ਲਾਲਚੀ ਸੀ।
ਉਸ ਨੇ ਸੋਚਿਆ ਮੈਂ ਇਸ ਕੁੱਤੇ ਤੋਂ ਵੀ ਮਾਸ ਦਾ ਟੁਕੜਾ ਖੋਹ ਲਵਾਂ।

ਉਹ ਘੁਰਨ ਲੱਗਾ।

ਪਾਣੀ ਵਿੱਚ ਉਸ ਦਾ ਪਰਛਾਵਾਂ ਵੀ ਘੁਰ-ਘੁਰ ਕਰਨ ਲੱਗਾ।

ਕੁੱਤੇ ਨੂੰ ਬਹੁਤ ਗੁੱਸਾ ਆਇਆ। ਉਹ ਭੌਂ ਭੌਂ ਕਰਦਾ ਪਰਛਾਵੇਂ ਨੂੰ ਪਿਆ।

ਕੁੱਤੇ ਦਾ ਮੂੰਹ ਖੁਲ੍ਹਦੇ ਹੀ ਮਾਸ ਦਾ ਟੁਕੜਾ ਨਦੀ ਵਿੱਚ ਡਿਗ ਪਿਆ।

ਝੱਟ ਹੀ ਨਦੀ ਦਾ ਪਾਣੀ ਉਸ ਨੂੰ ਰੋੜ੍ਹ ਕੇ ਦੂਰ ਲੈ ਗਿਆ।

ਲਾਲਚ ਕਰਕੇ ਕੁੱਤੇ ਨੇ ਆਪਣਾ ਟੁਕੜਾ ਵੀ ਗੁਆ ਲਿਆ।

## ਅਭਿਆਸ

**I ਖ਼ਾਲੀ ਥਾਂਵਾਂ ਭਰ ਕੇ ਕਹਾਣੀ ਪੂਰੀ ਕਰੋ :—**

ਇੱਕ ਕੁੱਤਾ ..........। ਇੱਕ ਦਿਨ ਕੁੱਤੇ ਨੇ ਮਾਸ ਦਾ .................... ਚੁਰਾਇਆ। ਕੁੱਤਾ ਮਾਸ ਦਾ ਟੁਕੜਾ .................... ਵਿੱਚ ਲੈ ਕੇ ....................। ਪੁਲ .................... ਪਹੁੰਚ ਕੇ ਕੁੱਤੇ ਨੇ ਪਾਣੀ ਵੱਲ .................... ਮਾਰੀ। ਪਾਣੀ ਵਿਚ ਉਸ ਨੂੰ .................... ਪਰਛਾਵਾਂ ਦਿਸਿਆ। ਕੁੱਤਾ ਉਸ ਕੋਲੋਂ .................... ਦਾ ਟੁਕੜਾ ਖੋਹਣ .................... ਭੌਂਕਿਆ। ਉਸ ਦਾ ਟੁਕੜਾ .................... ਵਿੱਚ ਡਿੱਗ ਪਿਆ।



**II ਦੱਸੋ ਭਲਾ :—**

1. ਕੁੱਤਾ ਕਿੱਥੇ ਰਹਿੰਦਾ ਸੀ ?
2. ਕੁੱਤੇ ਨੇ ਖਾਣ ਲਈ ਕੀ ਚੁਰਾਇਆ ?
3. ਉਹ ਮਾਸ ਦਾ ਟੁਕੜਾ ਲੈ ਕੇ ਕਿੱਧਰ ਗਿਆ ?
4. ਪੁਲ ਤੇ ਉਸ ਨੇ ਕੀ ਵੇਖਿਆ ?
5. ਆਪਣੇ ਪਰਛਾਵੇਂ ਨੂੰ ਕੁੱਤੇ ਨੇ ਕੀ ਸਮਝਿਆ ?
6. ਕੁੱਤਾ ਆਪਣੇ ਪਰਛਾਵੇਂ ਨੂੰ ਵੇਖ ਕੇ ਕਿਉਂ ਭੌਂਕਿਆ ?
7. ਕੁੱਤੇ ਨੇ ਆਪਣਾ ਮਾਸ ਦਾ ਟੁਕੜਾ ਕਿਉਂ ਗਵਾਇਆ ?

**III ਵਾਕ ਬਣਾਓ :—**

ਕੁੱਤਾ, ਭੁੱਖ, ਲੱਭਾ, ਚੁਰਾਇਆ, ਟੁਕੜਾ, ਲੰਘ, ਝਾਤ ਮਾਰੀ, ਲਾਲਚੀ, ਖੋਹਣਾ, ਡਿਗਣਾ, ਗੁਆਣਾ।

# ਆਜੜੀ



ਇਹ ਤਸਵੀਰ ਵੇਖੋ।
ਦਰਖਤ ਥੱਲੇ ਇੱਕ ਮੁੰਡਾ ਬੈਠਾ ਏ।
ਇਹ ਆਜੜੀ ਏ।
ਆਜੜੀ ਬੰਸਰੀ ਵਜਾ ਰਿਹਾ ਏ।
ਭੇਡਾਂ ਘਾਹ ਚਰ ਰਹੀਆਂ ਨੇ।

ਭੇਡਾਂ ਸਾਰਾ ਦਿਨ ਘਾਹ ਚਰਦੀਆਂ ਨੇ।

ਸ਼ਾਮ ਨੂੰ ਆਜੜੀ ਉਹਨਾਂ ਨੂੰ ਇਕੱਠਾ ਕਰਕੇ ਪਿੰਡ ਵੱਲ ਚਲ ਪੈਂਦਾ ਏ।

ਸੂਰਜ ਡੁੱਬਣ ਤੋਂ ਪਹਿਲਾਂ ਉਹ ਪਿੰਡ ਵਿੱਚ ਪਹੁੰਚ ਜਾਂਦਾ ਏ।
ਉਹ ਭੇਡਾਂ ਦਾ ਦੁੱਧ ਚੋਂਦਾ ਏ।
ਫੇਰ ਉਹ ਭੇਡਾਂ ਨੂੰ ਵਾੜੇ ਵਿੱਚ ਡਕ ਦਿੰਦਾ ਏ।
ਆਜੜੀ ਦਾ ਜੀਵਨ ਕਿੰਨਾ ਚੰਗਾ ਏ।

ਉਹ ਸਾਰਾ ਦਿਨ ਖੇਤਾਂ ਤੇ ਜੰਗਲਾਂ ਵਿੱਚ ਫਿਰਦਾ ਏ। ਉਹ ਕੁਦਰਤ ਦੇ ਨਜ਼ਾਰੇ ਵੇਖਦਾ ਏ।

ਉਹ ਪੰਛੀਆਂ ਦੇ ਗੀਤ ਸੁਣਦਾ ਏ ਤੇ ਰੱਬ ਦੇ ਗੁਣ ਗਾਉਂਦਾ ਏ।



## ਅਭਿਆਸ

**I ਦੱਸੋ ਭਲਾ :—**

1. ਆਜੜੀ ਕੀ ਕੰਮ ਕਰਦਾ ਏ?
2. ਆਜੜੀ ਭੇਡਾਂ ਨੂੰ ਕਿੱਥੇ ਲੈ ਜਾਂਦਾ ਏ?
3. ਆਜੜੀ ਭੇਡਾਂ ਨੂੰ ਜੰਗਲ ਵਿੱਚ ਕਿਉਂ ਲੈ ਜਾਂਦਾ ਏ?
4. ਆਜੜੀ ਪਿੰਡ ਵਾਪਸ ਕਦੋਂ ਆਉਂਦਾ ਏ?
5. ਆਜੜੀ ਦਾ ਜੀਵਨ ਚੰਗਾ ਕਿਉਂ ਏ?
6. ਭੇਡਾਂ ਕੀ ਖਾਂਦੀਆਂ ਨੇ?
7. ਸਾਨੂੰ ਭੇਡਾਂ ਤੋਂ ਕੀ ਮਿਲਦਾ ਏ?

**II ਇਕ ਲਈ ਬਹੁਤੇ :—**

| | | | |
|---|---|---|---|
| ਗਾਂ | ਗਾਂਵਾਂ | ਖੇਤ | ਖੇਤ |
| ਕਾਂ | ਕਾਂ | ਆਦਮੀ | ਆਦਮੀ |
| ਮੱਝ | ਮੱਝਾਂ | ਬੱਚਾ | ਬੱਚੇ |
| ਭੇਡ | ਭੇਡਾਂ | ਕੁੱਕੜ | ਕੁੱਕੜ |
| ਕੁੱਤਾ | ਕੁੱਤੇ | ਬੱਕਰੀ | ਬੱਕਰੀਆਂ |
| ਮੁੰਡਾ | ਮੁੰਡੇ | ਬਿੱਲੀ | ਬਿੱਲੀਆਂ |
| ਤੋਤਾ | ਤੋਤੇ | ਕੁੜੀ | ਕੁੜੀਆਂ |
| ਘੋੜਾ | ਘੋੜੇ | ਕੁੱਕੜੀ | ਕੁੱਕੜੀਆਂ |
| ਬੰਦਾ | ਬੰਦੇ | ਚੂਹੀ | ਚੂਹੀਆਂ |
| ਚੂਚਾ | ਚੂਚੇ | ਚਿੜੀ | ਚਿੜੀਆਂ |

# ਕਾਂ ਤੇ ਲੂੰਬੜ



ਇੱਕ ਕਾਂ ਬੇਰੀ ਦੀ ਟਹਿਣੀ ਤੇ ਬੈਠਾ ਸੀ।

ਉਸ ਦੇ ਮੂੰਹ ਵਿੱਚ ਰੋਟੀ ਦਾ ਟੁਕੜਾ ਸੀ।

ਇੱਕ ਭੁੱਖਾ ਸੂਰ ਉਧਰ ਆਇਆ । ਸੂਰ ਨੇ ਸੋਚਿਆ ਮੇਰਾ ਮੂੰਹ ਬੜਾ ਹਾਸੇ ਵਾਲਾ ਹੈ।

ਕਾਂ ਮੇਰਾ ਮੂੰਹ ਵੇਖੇਗਾ ਤਾਂ ਉਸ ਨੂੰ ਹਾਸਾ ਆ ਜਾਵੇਗਾ।

ਰੋਟੀ ਉਹਦੇ ਮੂੰਹ ਵਿੱਚੋਂ ਡਿੱਗ ਪਵੇਗੀ ਤੇ ਮੈਂ ਖਾ ਲਵਾਂਗਾ।

ਉਸ ਨੇ ਆਪਣਾ ਮੂੰਹ ਹੋਰ ਵੀ ਹਾਸੇ ਵਾਲਾ ਬਣਾ ਕੇ ਕਿਹਾ, "ਕਾਂਵਾਂ, ਕਾਂਵਾਂ! ਮੇਰੇ ਮੂੰਹ ਵਲ ਵੇਖ।"

ਪਰ ਕਾਂ ਨੂੰ ਹਾਸਾ ਨਾ ਆਇਆ।

ਥੋੜੀ ਦੇਰ ਬਾਦ ਇੱਕ ਹਾਥੀ ਦਾ ਬੱਚਾ ਉਧਰ ਆਇਆ।

ਹਾਥੀ ਨੇ ਕਿਹਾ, "ਕਾਂਵਾ, ਕਾਂਵਾਂ! ਰੋਟੀ ਮੈਨੂੰ ਦੇ ਦੇ, ਨਹੀਂ ਤੇ ਮੈਂ ਤੇਰੇ ਤੇ ਪਾਣੀ ਸੁੱਟਾਂਗਾ।"

ਉਸ ਨੇ ਕਾਂ ਤੇ ਪਾਣੀ ਦਾ ਫੁਹਾਰਾ ਸੁੱਟਿਆ, ਪਰ ਕਾ ਨੇ ਰੋਟੀ ਨਾ ਦਿੱਤੀ।



ਫਿਰ ਇੱਕ ਭਾਲੂ ਉਧਰ ਆਇਆ।

ਭਾਲੂ ਨੇ ਕਿਹਾ, "ਕਾਂਵਾਂ, ਕਾਂਵਾਂ!



ਮੇਰਾ ਸ਼ਹਿਦ ਦਾ ਕੁੱਜਾ ਲੈ ਲੈ ਤੇ ਰੋਟੀ ਮੈਨੂੰ ਦੇ ਦੇ।"

ਪਰ ਕਾਂ ਨੂੰ ਸ਼ਹਿਦ ਪਸੰਦ ਨਹੀਂ ਸੀ। ਉਸ ਨੇ ਭਾਲੂ ਨੂੰ ਰੋਟੀ ਨਾ ਦਿੱਤੀ।

ਕਾਂ ਰੋਟੀ ਖਾਣ ਹੀ ਲੱਗਾ ਸੀ ਕਿ ਉਥੇ ਇਕ ਲੂੰਬੜ ਆ ਗਿਆ।

ਲੂੰਬੜ ਨੇ ਕਿਹਾ, "ਕਿੰਨਾ ਸੋਹਣਾ ਕਾਂ ਏ ! ਕਾਂਵਾਂ, ਕਾਂਵਾਂ! ਤੇਰੇ ਬੋਲ ਵੀ ਬੜੇ ਮਿੱਠੇ ਹੋਣਗੇ। ਜ਼ਰਾ ਪਿਆਰਾ ਪਿਆਰਾ ਆਪਣਾ ਗਾਣਾ ਤੇ ਸੁਣਾ ਦੇ।"

ਕਾਂ ਨੇ ਕਦੀ ਆਪਣੀ ਵਡਿਆਈ ਨਹੀਂ ਸੀ ਸੁਣੀ।



ਕਾਂ ਬੜਾ ਖ਼ੁਸ਼ ਹੋਇਆ। ਉਹ ਸੰਘ ਪਾੜ ਪਾੜ ਕੇ ਕਾਂ ਕਾਂ ਕਰਨ ਲੱਗਾ।

ਰੋਟੀ ਡਿੱਗ ਪਈ ਤੇ ਚਲਾਕ ਲੂੰਬੜ ਨੇ ਝੱਟ ਮੂੰਹ ਵਿੱਚ ਬੋਚ ਲਈ।

ਲੂੰਬੜ ਨੇ ਖੁਸ਼ਾਮਦ ਕਰਕੇ ਕਾਂ ਨੂੰ ਬੇਵਕੂਫ਼ ਬਣਾ ਦਿੱਤਾ।



## ਅਭਿਆਸ



I ਦੱਸੋ ਭਲਾ :—

1. ਕਾਂ ਕਿੱਥੇ ਬੈਠਾ ਸੀ ?
2. ਉਸ ਦੇ ਮੂੰਹ ਵਿੱਚ ਕੀ ਸੀ ?
3. ਸੂਰ ਨੇ ਕਾਂ ਨੂੰ ਕੀ ਕਿਹਾ ?
4. ਹਾਥੀ ਨੇ ਕਾਂ ਨੂੰ ਕੀ ਕਿਹਾ ?
5. ਲੂੰਬੜ ਨੇ ਕਾਂ ਨੂੰ ਕੀ ਕਿਹਾ ?
6. ਲੂੰਬੜ ਨੇ ਕਾਂ ਕੋਲੋਂ ਰੋਟੀ ਕਿਵੇਂ ਲੈ ਲਈ ?
7. ਇਸ ਕਹਾਣੀ ਤੋਂ ਤੁਹਾਨੂੰ ਕੀ ਸਿਖਿਆ ਮਿਲਦੀ ਏ ?

II ਇਹ ਵਾਕ ਅੱਗੇ ਪਿਛੇ ਲਿਖੇ ਹਨ । ਇਹਨਾਂ ਨੂੰ ਕਹਾਣੀ ਅਨੁਸਾਰ ਕਰਕੇ ਲਿਖੋ।

1. ਸੂਰ ਦਾ ਮੂੰਹ ਵੇਖ ਕੇ ਕਾਂ ਨੂੰ ਹਾਸਾ ਨਾ ਆਇਆ।
2. ਭਾਲੂ ਨੇ ਸ਼ਹਿਦ ਦਾ ਲਾਲਚ ਦਿੱਤਾ, ਫੇਰ ਵੀ ਕਾਂ ਨੇ ਰੋਟੀ ਨਾ ਦਿੱਤੀ।
3. ਹਾਥੀ ਨੇ ਉਸ ਤੇ ਪਾਣੀ ਸੁੱਟਿਆ, ਪਰ ਕਾਂ ਨੇ ਡਰ ਕੇ ਰੋਟੀ ਨਾ ਦਿੱਤੀ।
4. ਉਸ ਦੇ ਮੂੰਹ ਵਿੱਚ ਰੋਟੀ ਦਾ ਟੁਕੜਾ ਸੀ।
5. ਲੂੰਬੜ ਨੇ ਖੁਸ਼ਾਮਦ ਕਰਕੇ ਕਾਂ ਤੋਂ ਰੋਟੀ ਲੈ ਲਈ।
6. ਇਕ ਕਾਂ ਬੇਰੀ ਦੀ ਟਹਿਣੀ ਤੇ ਬੈਠਾ ਸੀ।

III ਵਾਕ ਬਣਾਓ :—

ਟਹਿਣੀ, ਟੁਕੜਾ, ਉਧਰ, ਡਿਗ ਪਿਆ, ਹਾਸਾ, ਸੁੱਟ, ਮਿੱਠਾ, ਗਾਣਾ, ਵਡਿਆਈ।

# ਨੱਥੂ



ਨੱਥੂ ਨੇ ਕਹਿੰਦੇ ਨੇ ਇਕ ਦਿਨ,
ਕੁੱਕੜ ਇਕ ਚੁਰਾਇਆ ।
ਬੜੀ ਚਲਾਕੀ ਨਾਲ ਓਸ ਨੂੰ,
ਘਰ ਆਪਣੇ ਲੈ ਆਇਆ ।
ਘਰ ਆਣ ਕੇ ਖਾਧਾ ਉਸ ਨੇ,
ਕੁੱਕੜ ਰਿੰਨ੍ਹ ਪਰਾਇਆ ।
ਫੜੀ ਗਈ ਪਰ ਚੋਰੀ ਉਸ ਦੀ,
ਨੱਥੂ ਹੁਣ ਘਬਰਾਇਆ ।
ਲੋਕਾਂ ਉਸ ਨੂੰ ਧੌਣੋਂ ਫੜ ਕੇ,
ਚੰਗੀ ਤਰ੍ਹਾਂ ਛਿਤਰਾਇਆ ।
ਬੜਾ ਚੀਕਿਆ ਰੋਇਆ ਨੱਥੂ,
ਪਰ ਨਾ ਕਿਸੇ ਛੁਡਾਇਆ ।
ਪੱਗ ਲੁਹਾ ਕੇ ਭੱਜਾ ਆ.ਖਰ,
ਜਿੱਧਰ ਨੂੰ ਮੂੰਹ ਆਇਆ ।

# ਚਿੜੀ ਦਾ ਆਲ੍ਹਣਾ



ਇਹ ਚਿੜੀ ਦਾ ਆਲ੍ਹਣਾ ਏ।
ਆਲ੍ਹਣੇ ਵਿੱਚ ਚਿੜੀ ਬੈਠੀ ਏ।
ਆਲ੍ਹਣੇ ਵਿੱਚ ਆਂਡੇ ਨੇ।
ਚਿੜੀ ਹਰ ਰੋਜ਼ ਆਂਡਿਆਂ ਤੇ ਬੈਠਦੀ ਏ।
ਕੁਝ ਦਿਨਾਂ ਵਿੱਚ ਆਂਡਿਆਂ 'ਚੋਂ ਬੱਚੇ ਨਿਕਲ ਆਉਣਗੇ।
ਉਸ ਵੇਲੇ ਚਿੜੀ ਨੂੰ ਬਹੁਤ ਕੰਮ ਕਰਨਾ ਪਵੇਗਾ।
ਬੱਚਿਆਂ ਨੂੰ ਬੜੀ ਭੁੱਖ ਲਗਦੀ ਏ।
ਉਹ ਸਾਰਾ ਦਿਨ ਚੀਂ ਚੀਂ ਦਾ ਸ਼ੋਰ ਮਚਾਂਦੇ ਨੇ ਤੇ ਖਾਣ ਨੂੰ ਮੰਗਦੇ ਨੇ।
ਚਿੜੀ ਬੱਚਿਆਂ ਲਈ ਚੋਗਾ ਲਿਆਂਦੀ ਏ।
ਉਹ ਬੱਚਿਆਂ ਲਈ ਕੀੜੇ ਮਕੌੜੇ ਤੇ ਸੁੰਡੀਆਂ ਲਿਆਂਦੀ ਏ।



ਜਦ ਮਾਂ ਚੋਗਾ ਲੈ ਕੇ ਆਉਂਦੀ ਏ ਤਾਂ ਬੱਚੇ ਮੂੰਹ ਖੋਲ੍ਹ ਕੇ ਸ਼ੋਰ ਮਚਾਉਣ ਲਗਦੇ ਨੇ।

ਇੱਕ ਕਹਿੰਦਾ ਏ, "ਚੀਂ ਚੀਂ! ਚੋਗਾ ਮੈਨੂੰ ਦੇ।"

ਦੂਸਰਾ ਕਹਿੰਦਾ ਏ, "ਚੀਂ ਚੀਂ! ਚੋਗਾ ਮੈਨੂੰ ਦੇ।"

ਤੀਸਰਾ ਕਹਿੰਦਾ ਏ, "ਮੈਨੂੰ ਚੋਗਾ ਦੇ।"

ਚੌਥਾ ਕਹਿੰਦਾ ਏ, "ਮੈਨੂੰ ਚੋਗਾ ਦੇ।"

ਚਿੜੀ ਵਾਰੀ ਵਾਰੀ ਸਾਰਿਆਂ ਦੇ ਮੂੰਹ ਵਿੱਚ ਚੋਗਾ ਪਾਉਂਦੀ ਏ।



ਇਸ ਵੇਲੇ ਚਿੜਾ ਵੀ ਚਿੜੀ ਦੀ ਮਦਦ ਕਰਦਾ ਏ।

ਉਹ ਵੀ ਬੱਚਿਆਂ ਲਈ ਚੋਗਾ ਲੈ ਕੇ ਆਉਂਦਾ ਏ।

ਜਦ ਬੱਚੇ ਵੱਡੇ ਹੋ ਜਾਣਗੇ ਤਾਂ ਉਹਨਾਂ ਦੇ ਪਰ ਉੱਗ ਆਉਣਗੇ।

ਤੱਦ ਚਿੜੀ ਉਹਨਾਂ ਨੂੰ ਉੱਡਣਾ ਸਿਖਾਏਗੀ।

ਬੱਚੇ ਉੱਡ ਕੇ ਦੂਰ ਚਲੇ ਜਾਣਗੇ।

ਉਹ ਆਪਣੇ ਵਾਸਤੇ ਨਵੇਂ ਆਲ੍ਹਣੇ ਬਣਾਉਣਗੇ।

# ਅਭਿਆਸ



I .ਖਾਲੀ ਥਾਂਵਾਂ ਭਰੋ :—

1. ਇਕ ਚਿੜੀ ਨੇ ਆਲ੍ਹਣਾ ...................... ।
2. ਚਿੜੀ ਨੇ ਉਸ ...................... ਚਾਰ ਆਂਡੇ ਦਿੱਤੇ ।
3. ਚਿੜੀ ਹਰ ਰੋਜ਼ ...................... ਤੇ ਬੈਠਦੀ ਰਹੀ ।
4. ਕੁਝ ਦਿਨਾਂ ਬਾਦ ਆਂਡਿਆਂ ਵਿੱਚੋਂ ਬੱਚੇ ...................... ਆਏ ।
5. ਬੱਚਿਆਂ ਨੂੰ ਬਹੁਤ ...................... ਲਗਦੀ ਸੀ ।
6. ਬੱਚੇ ਸਾਰਾ ਦਿਨ ਚੀਂ ਚੀਂ ਦਾ .......... ਮਚਾਂਦੇ ਸਨ ।
7. ਚਿੜੀ ਬੱਚਿਆਂ ਲਈ ...................... ਲਿਆਉਂਦੀ ਸੀ ।
8. ਚਿੜਾ ਵੀ ...................... ਲਈ ਚੋਗਾ ਲਿਆਉਂਦਾ ਸੀ ।
9. ਬੱਚੇ ਵਡੇ ਹੋ ...................... ।
10. ਉਹਨਾਂ ਦੇ ਪਰ ...................... ਆਏ ।
11. ਤਦ ਚਿੜੀ ਨੇ ਉਹਨਾਂ ਨੂੰ ਉੱਡਣਾ ...................... ।
12. ਬੱਚੇ ਉੱਡ ਕੇ ਦੂਰ ...................... ਗਏ ।



II ਦੱਸੋ ਭਲਾ :—



1. ਚਿੜੀ ਆਲ੍ਹਣਾ ਕਿਉਂ ਬਣਾਉਂਦੀ ਏ ?
2. ਚਿੜੀ ਆਂਡਿਆਂ ਤੇ ਕਿਉਂ ਬੈਠਦੀ ਏ ?
3. ਬੱਚੇ ਚੀਂ ਚੀਂ ਕਿਉਂ ਕਰਦੇ ਨੇ ?
4. ਚਿੜੀਆਂ ਕੀ ਖਾਂਦੀਆਂ ਨੇ ?
5. ਚਿੜੀ ਬੱਚਿਆਂ ਨੂੰ ਉੱਡਣਾ ਕਦੋਂ ਸਿਖਾਂਦੀ ਏ ?

III ਚਿੜੀਆਂ ਤੁਹਾਡੇ ਘਰ ਵਿੱਚ ਜਦੋਂ ਆਲ੍ਹਣਾ ਬਣਾਉਣ ਤਾਂ ਉਹਨਾਂ ਨੂੰ ਰੋਜ਼ ਧਿਆਨ ਨਾਲ ਵੇਖੋ ।

IV ਯਾਦ ਕਰੋ :—

| | | | |
|---|---|---|---|
| ਚਿੜੀ | ਚਿੜਾ | ਗਾਂ | ਬਲਦ |
| ਬਿੱਲੀ | ਬਿੱਲਾ | ਮੱਝ | ਸੰਢਾ |
| ਘੋੜੀ | ਘੋੜਾ | ਬੱਕਰੀ | ਬੱਕਰਾ |
| ਖੋਤੀ | ਖੋਤਾ | ਚੂਹੀ | ਚੂਹਾ |
| ਕੁੜੀ | ਮੁੰਡਾ | ਬੁੱਢੀ | ਬੁੱਢਾ |
| ਔਰਤ | ਆਦਮੀ | ਲੂੰਬੜੀ | ਲੂੰਬੜ |
| ਵੱਛੀ | ਵੱਛਾ | ਸ਼ੇਰਨੀ | ਸ਼ੇਰ |

# ਸ਼ੇਰ ਸ਼ੇਰ



ਇੱਕ ਮੁੰਡਾ ਸੀ।
ਉਸ ਦਾ ਨਾ ਕਾਲੂ ਸੀ।
ਕਾਲੂ ਬੜਾ ਸ਼ੈਤਾਨ ਮੁੰਡਾ ਸੀ।

ਇੱਕ ਦਿਨ ਕਾਲੂ ਦੇ ਪਿਤਾ ਨੇ ਉਸ ਨੂੰ ਭੇਡਾਂ ਚਰਾਉਣ ਲਈ ਭੇਜਿਆ।

ਕਾਲੂ ਭੇਡਾਂ ਨੂੰ ਪਿੰਡ ਤੋਂ ਬਾਹਰ ਜੰਗਲ ਵਿੱਚ ਲੈ ਗਿਆ।
ਉਸ ਨੇ ਭੇਡਾਂ ਨੂੰ ਚਰਨ ਲਈ ਛੱਡ ਦਿਤਾ।
ਆਪ ਉਹ ਇਕ ਦਰਖਤ ਹੇਠਾਂ ਬੈਠ ਗਿਆ।
ਛੇਤੀ ਹੀ ਉਸ ਦਾ ਦਿਲ ਕਾਹਲਾ ਪੈ ਗਿਆ।
ਉਸ ਨੇ ਸੋਚਿਆ ਕੋਈ ਹਾਸਾ ਮਖੌਲ ਕੀਤਾ ਜਾਏ।

ਕੁਝ ਸੋਚ ਕੇ ਉਹ ਉਠਿਆ ਤੇ ਉੱਚੀ ਉੱਚੀ ਰੌਲਾ ਪਾਉਣ ਲਗ ਪਿਆ। "ਸ਼ੇਰ ! ਓਇ ਸ਼ੇਰ ! ਦੌੜੋ ! ਬਚਾਓ !"

ਖੇਤਾਂ ਵਿੱਚ ਕਿਸਾਨ ਕੰਮ ਕਰ ਰਹੇ ਸਨ। ਉਹ ਡਾਂਗਾਂ ਲੈ ਕੇ ਭੱਜੇ ਆਏ।

"ਕਿੱਥੇ ਹੈ ਸ਼ੇਰ ?" ਉਹਨਾਂ ਕਾਲੂ ਨੂੰ ਪੁੱਛਿਆ।

ਕਾਲੂ ਖਿੜ ਖਿੜ ਕਰਕੇ ਹੱਸਿਆ, "ਸ਼ੇਰ ਸ਼ੂਰ ਇਥੇ ਕੋਈ ਨਹੀਂ।" ਉਸ ਨੇ ਕਿਹਾ, "ਮੈਂ ਤਾਂ ਐਵੇਂ ਹੀ ਤੁਹਾਨੂੰ ਬੁੱਧੂ ਬਨਾਉਣ ਲਈ ਸ਼ੋਰ ਮਚਾਇਆ ਸੀ।"

ਕਿਸਾਨ ਸ਼ਰਮਿੰਦੇ ਹੋ ਕੇ ਵਾਪਸ ਚਲੇ ਗਏ।
ਦੂਸਰੇ ਦਿਨ ਕਾਲੂ ਫਿਰ ਜੰਗਲ ਵਿੱਚ ਗਿਆ।
ਤਾਂ ਸੱਚਮੁੱਚ ਇਕ ਸ਼ੇਰ ਆ ਗਿਆ।
ਕਾਲੂ ਨੇ ਰੌਲਾ ਪਾਇਆ, "ਸ਼ੇਰ ! ਓਇ ਸ਼ੇਰ ! ਦੌੜੋ ! ਬਚਾਓ !"
ਕਿਸਾਨਾਂ ਨੇ ਉਸ ਦੀਆਂ ਚੀਕਾਂ ਤੇ ਸ਼ੋਰ ਸੁਣਿਆ।



ਉਹਨਾਂ ਸਮਝਿਆ, ਕਾਲੂ ਝੂਠਾ ਏ। ਸਾਨੂੰ ਬੁੱਧੂ ਬਣਾ ਕੇ ਫੇਰ ਸਾਡਾ ਤਮਾਸ਼ਾ ਵੇਖਣਾ ਚਾਹੁੰਦਾ ਏ।
ਕਾਲੂ ਨੂੰ ਬਚਾਉਣ ਲਈ ਕੋਈ ਨਾ ਆਇਆ।
ਸ਼ੇਰ ਨੇ ਕਈ ਭੇਡਾਂ ਮਾਰ ਦਿਤੀਆਂ।

ਸ਼ਾਮ ਨੂੰ ਜਦ ਕਾਲੂ ਘਰ ਗਿਆ ਤਾਂ ਉਸ ਦਾ ਪਿਤਾ ਉਸ ਨੂੰ ਬਹੁਤ ਗੁੱਸੇ ਹੋਇਆ।





## ਅਭਿਆਸ

**I ਦੱਸੋ ਭਲਾ :—**

1. ਕਾਲੂ ਕੌਣ ਸੀ ?
2. ਕਾਲੂ ਕਿੱਥੇ ਰਹਿੰਦਾ ਸੀ ?
3. ਕਾਲੂ ਭੇਡਾਂ ਲੈ ਕੇ ਕਿੱਥੇ ਗਿਆ ?
4. ਕਾਲੂ ਨੇ ਸ਼ੇਰ ਸ਼ੇਰ ਦਾ ਰੌਲਾ ਕਿਉਂ ਪਾਇਆ ?
5. ਕਿਸਾਨ ਕਾਲੂ ਨਾਲ ਗੁੱਸੇ ਕਿਉਂ ਹੋ ਗਏ ?
6. ਦੂਜੀ ਵਾਰ ਕਿਸਾਨ ਕਿਉਂ ਨਾ ਆਏ ?
7. ਝੂਠ ਬੋਲਣ ਦਾ ਕਾਲੂ ਨੂੰ ਕੀ ਨੁਕਸਾਨ ਹੋਇਆ ?
8. ਇਸ ਕਹਾਣੀ ਤੋਂ ਤੁਹਾਨੂੰ ਕੀ ਸਿੱਖਿਆ ਮਿਲਦੀ ਏ ?

**II ਸ਼ੇਰ ! ਸ਼ੇਰ ! ਦੀ ਕਹਾਣੀ ਆਪਣੇ ਸ਼ਬਦਾਂ ਵਿੱਚ ਲਿਖੋ।**

**III ਵਾਕ ਸ਼ੁਧ ਕਰਕੇ ਲਿਖੋ :—**

1. ਸ਼ੈਤਾਨ ਬੜਾ ਸੀ ਕਾਲੂ ਮੁੰਡਾ।
2. ਚਰਾਣ ਜੰਗਲ ਵਿੱਚ ਭੇਡਾਂ ਕਾਲੂ ਲਈ ਗਿਆ ਲੈ।
3. ਝੂਠੀ ਮੂਠੀ ਮਚਾਇਆ ਨੇ ਸ਼ੋਰ ਕਾਲੂ।
4. ਭੱਜੇ ਆਏ ਡਾਂਗਾਂ ਲੈ ਕੇ ਕਿਸਾਨ।
5. ਵਾਪਸ ਗਏ ਕਿਸਾਨ ਚਲੇ ਹੋ ਕੇ ਸ਼ਰਮਿੰਦੇ।

# ਜਾਨਵਰਾਂ ਦੀਆਂ ਪੂਛਾਂ

ਕੁੱਤਾ, ਬਿੱਲੀ, ਗਾਂ ਤੇ ਘੋੜਾ ਸਭ ਦੀਆਂ ਪੂਛਾਂ ਹੁੰਦੀਆਂ ਨੇ।
ਚਿੜੀ, ਕਾਂ ਤੇ ਹੋਰ ਸਭ ਪੰਛੀਆਂ ਦੀ ਵੀ ਪੂਛ ਹੁੰਦੀ ਏ।
ਪਸ਼ੂ, ਪੰਛੀ ਪੂਛ ਤੋਂ ਕਈ ਕੰਮ ਲੈਂਦੇ ਨੇ।
ਜਦੋਂ ਗਾਂ ਨੂੰ ਮੱਖੀਆਂ ਸਤਾਉਂਦੀਆਂ ਹਨ ਤਾਂ ਉਹ ਆਪਣੀ





ਪੂਛ ਨਾਲ ਉਹਨਾਂ ਨੂੰ ਉਡਾ ਦਿੰਦੀ ਏ।

ਕੁੱਤਾ ਜਦੋਂ ਬਹੁਤ ਖ਼ੁਸ਼ ਹੁੰਦਾ ਏ ਤਾਂ ਪੂਛ ਹਿਲਾਉਂਦਾ ਏ।

ਜਦੋਂ ਬਿੱਲੀ ਨੂੰ ਗੁੱਸਾ ਆਉਂਦਾ ਏ ਤਾਂ ਉਸ ਦੀ ਪੂਛ ਆਕੜ ਜਾਂਦੀ ਏ।

ਜਦੋਂ ਲੂੰਬੜੀ ਨੂੰ ਠੰਢ ਲਗਦੀ ਏ ਤਾਂ ਉਹ ਗੁੱਛਾ ਹੋ ਕੇ ਬੈਠ





ਜਾਂਦੀ ਏ ਤੇ ਆਪਣੀ ਪੂਛ ਨੂੰ ਪਿੱਠ ਤੇ ਰੱਖ ਲੈਂਦੀ ਏ।

ਜੇ ਗਾਲ੍ਹੜ ਦਰ.ਖਤ ਤੋਂ ਥੱਲੇ ਡਿੱਗ ਪਵੇ ਤਾਂ ਉਹ ਆਪਣੀ ਪੂਛਲ ਫੁਲਾ ਲੈਂਦਾ ਏ ਤੇ ਹੌਲੀ-ਹੌਲੀ ਥੱਲੇ ਡਿੱਗਦਾ ਏ। ਇਸ ਤਰ੍ਹਾਂ ਕਰਨ ਨਾਲ ਉਸ ਨੂੰ ਸੱਟ ਨਹੀਂ ਲਗਦੀ।

ਮੱਛੀ ਦੀ ਪੂਛ ਉਸ ਨੂੰ ਪਾਣੀ ਵਿਚ ਤਰਨ ਲਈ ਸਹਾਇਤਾ ਕਰਦੀ ਏ।





ਲੰਗੂਰ ਤੇ ਬਾਂਦਰ ਆਪਣੀ ਪੂਛ ਦਰ.ਖਤ ਦੀ ਟਹਿਣੀ ਨਾਲ ਲਪੇਟ ਕੇ ਲਟਕ ਜਾਂਦੇ ਹਨ ਤੇ ਫਲ ਤੋੜ ਤੋੜ ਕੇ ਖਾਂਦੇ ਨੇ।

ਸਹੇ ਨੂੰ ਸਿੱਧਾ ਦੌੜਨ ਵਿੱਚ ਉਸ ਦੀ ਨਿੱਕੀ ਜਿਹੀ ਪੂਛ ਮਦਦ ਕਰਦੀ ਏ।

ਮਗਰਮੱਛ ਆਪਣੀ ਪੂਛ ਨਾਲ ਆਪਣੇ ਦੁਸ਼ਮਣਾਂ ਨੂੰ ਮਾਰ ਦਿੰਦਾ ਏ।







ਕੁੰਗਰੂ ਦੀ ਪੂਛ ਉਸ ਨੂੰ ਤੀਸਰੀ ਲੱਤ ਦਾ ਕੰਮ ਦਿੰਦੀ ਏ। ਕਾਂ ਤੇ ਚਿੜੀਆਂ ਪੂਛ ਤੋਂ ਉੱਡਣ ਦਾ ਕੰਮ ਲੈਂਦੇ ਹਨ।



## ਅਭਿਆਸ



I ਦੱਸੋ ਭਲਾ :—

1. ਮੱਛੀ ਪੂਛ ਤੋਂ ਕੀ ਕੰਮ ਲੈਂਦੀ ਏ ?
2. ਗਾਂ ਪੂਛ ਤੋਂ ਕੀ ਕੰਮ ਲੈਂਦੀ ਏ ?
3. ਲੂੰਬੜ ਪੂਛ ਤੋਂ ਕੀ ਕੰਮ ਲੈਂਦਾ ਏ ?
4. ਬਾਂਦਰ ਪੂਛ ਤੋਂ ਕੀ ਕੰਮ ਲੈਂਦਾ ਏ ?
5. ਗਾਲ੍ਹੜ ਪੂਛ ਤੋਂ ਕੀ ਕੰਮ ਲੈਂਦਾ ਏ ?
6. ਮਗਰਮੱਛ ਪੂਛ ਤੋਂ ਕੀ ਕੰਮ ਲੈਂਦਾ ਏ ?
7. ਜਦ ਕੁੱਤਾ ਖ਼ੁਸ਼ ਹੁੰਦਾ ਏ ਤਾਂ ਕੀ ਕਰਦਾ ਏ ?
8. ਬਿੱਲੀ ਗੁੱਸੇ ਵਿੱਚ ਕੀ ਕਰਦੀ ਏ ?



II ਇਸ ਪਾਠ ਵਿੱਚ ਜਿਨ੍ਹਾਂ ਜਾਨਵਰਾਂ ਦੇ ਨਾਂ ਆਏ ਨੇ, ਉਹਨਾਂ ਦੀਆਂ ਤਸਵੀਰਾਂ ਇਕੱਠੀਆਂ ਕਰਕੇ ਆਪਣੀ ਕਾਪੀ ਵਿੱਚ ਲਗਾਓ। ਉਹਨਾਂ ਦੀਆਂ ਪੂਛਾਂ ਧਿਆਨ ਨਾਲ ਵੇਖੋ।

# ਬੱਚੇ



ਕੁਕੜੀ ਦੇ ਬੱਚੇ ਆਂਡਿਆਂ ਤੋਂ ਪੈਦਾ ਹੁੰਦੇ ਨੇ।

ਕੁਕੜੀ ਕਈ ਦਿਨ ਆਂਡਿਆਂ ਤੇ ਬੈਠਦੀ ਹੈ ਤੇ ਉਹਨਾਂ ਨੂੰ ਗਰਮ ਰਖਦੀ ਹੈ।

ਆਂਡਿਆਂ ਦੇ ਅੰਦਰ ਬੱਚੇ ਵੱਡੇ ਹੋ ਜਾਂਦੇ ਹਨ।

ਬੱਚਾ ਅੰਦਰੋਂ ਚੁੰਝਾਂ ਮਾਰ-ਮਾਰ ਕੇ ਛਿਲਕਾ ਤੋੜ ਦਿੰਦਾ ਏ ਤੇ ਬਾਹਰ ਨਿਕਲ ਆਉਂਦਾ ਏ।

ਇੱਕ ਇੱਕ ਕਰਕੇ ਸਾਰੇ ਬੱਚੇ ਬਾਹਰ ਆ ਜਾਂਦੇ ਹਨ।

ਜਦ ਬੱਚੇ ਬਾਹਰ ਆਂਦੇ ਹਨ ਤਾਂ ਗਿੱਲੇ ਹੁੰਦੇ ਨੇ।

ਥੋੜੀ ਦੇਰ ਪਿਛੋਂ ਸੁੱਕ ਕੇ ਉਹ ਰੂੰ ਦੇ ਗੋੜ੍ਹੇ ਵਾਂਗ ਬਣ ਜਾਂਦੇ ਹਨ।

ਚੀਂ ਚੀਂ ਕਰ ਕੇ ਉਹ ਦੌੜਨ ਲਗ ਪੈਂਦੇ ਹਨ।

ਜਦ ਗਾਂ ਦਾ ਬੱਚਾ ਜੰਮਦਾ ਏ ਤਾਂ ਮਾਂ ਉਸ ਦਾ ਮੂੰਹ ਚੱਟਦੀ ਏ।

ਇਸ ਤਰ੍ਹਾਂ ਕਰਨ ਨਾਲ ਉਸ ਦਾ ਨੱਕ ਖੁਲ੍ਹ ਜਾਂਦਾ ਏ ਤੇ ਉਹ ਸਾਹ ਲੈਣ ਲੱਗ ਪੈਂਦਾ ਹੈ।

ਫੇਰ ਗਾਂ ਬੱਚੇ ਦੇ ਸਾਰੇ ਸਰੀਰ ਨੂੰ ਚੱਟ-ਚੱਟ ਕੇ ਸਾਫ਼ ਕਰਦੀ ਏ।

ਬੱਚਾ ਉਠ ਕੇ ਖਲੋਣ ਦੀ ਕੋਸ਼ਿਸ਼ ਕਰਦਾ ਏ।

ਪਰ ਉਹ ਆਪਣੀਆਂ ਕਮਜ਼ੋਰ ਲੱਤਾਂ ਤੇ ਖੜਾ ਨਹੀਂ ਰਹਿ ਸਕਦਾ ਤੇ ਡਿੱਗ ਪੈਂਦਾ ਏ।

ਉਹ ਫੇਰ ਕੋਸ਼ਿਸ਼ ਕਰਦਾ ਏ।

ਕਈ ਵਾਰੀ ਇਸ ਤਰ੍ਹਾਂ ਕਰਨ ਨਾਲ ਉਹ ਖੜਾ ਹੋ ਜਾਂਦਾ ਏ।

ਤਦ ਉਹ ਮਾਂ ਦਾ ਦੁੱਧ ਪੀਂਦਾ ਏ ਤੇ ਥੋੜੀ ਦੇਰ ਮਗਰੋਂ ਦੌੜਨ ਲੱਗ ਪੈਂਦਾ ਏ।

ਜਦੋਂ ਤੁਹਾਡਾ ਜਨਮ ਹੋਇਆ ਸੀ ਤਾਂ ਤੁਸੀਂ ਰੋਏ ਸੀ। ਕਈ ਦਿਨ ਤਕ ਤੁਸੀਂ ਆਪਣਾ ਸਿਰ ਵੀ ਸਿੱਧਾ ਨਹੀਂ ਸੀ ਰੱਖ ਸਕਦੇ।



ਕਈ ਮਹੀਨਿਆਂ ਤੱਕ ਤੁਸੀਂ ਚਲ ਫਿਰ ਵੀ ਨਹੀਂ ਸਕਦੇ ਸੀ। ਤੁਹਾਡੇ ਮਾਤਾ-ਪਿਤਾ ਨੇ ਬਹੁਤ ਦਿਨਾਂ ਤੱਕ ਤੁਹਾਡੀ ਦੇਖ ਭਾਲ ਕੀਤੀ।

ਤਦ ਤੁਹਾਨੂੰ ਚਲਣਾ ਤੇ ਬੋਲਣਾ ਆਇਆ।

ਮਾਤਾ-ਪਿਤਾ ਦੇ ਤੁਹਾਡੇ ਤੇ ਕਈ ਉਪਕਾਰ ਹਨ।

ਵੱਡੇ ਹੋ ਕੇ ਤੁਹਾਨੂੰ ਵੀ ਆਪਣੇ ਮਾਤਾ-ਪਿਤਾ ਦੀ ਸੇਵਾ ਕਰਨੀ ਚਾਹੀਦੀ ਹੈ।

ਹਮੇਸ਼ਾ ਆਪਣੇ ਮਾਤਾ-ਪਿਤਾ ਦਾ ਕਹਿਣਾ ਮੰਨੋ।



## ਅਭਿਆਸ

I ਪੰਜ ਐਸੇ ਜਾਨਵਰਾਂ ਦੇ ਨਾਂ ਲਿਖੋ ਜਿਨ੍ਹਾਂ ਦੇ ਬੱਚੇ ਆਂਡਿਆਂ ਵਿੱਚੋਂ ਪੈਦਾ ਹੁੰਦੇ ਨੇ।

II ਦੱਸੋ ਭਲਾ :—

1. ਕੀ ਚਿੜੀ ਦਾ ਬੱਚਾ ਪੈਦਾ ਹੁੰਦੇ ਹੀ ਉੱਡ ਸਕਦਾ ਏ?
2. ਕੁਕੜੀ ਦਾ ਬੱਚਾ ਜਦ ਪੈਦਾ ਹੁੰਦਾ ਏ ਤਾਂ ਕਿਸ ਤਰ੍ਹਾਂ ਦਾ ਲਗਦਾ ਏ?
3. ਜਦ ਵੱਛਾ ਪੈਦਾ ਹੁੰਦਾ ਏ ਤਾਂ ਗਾਂ ਉਸ ਨੂੰ ਕਿਉਂ ਚੱਟਦੀ ਹੈ?
4. ਗਾਂ ਦਾ ਵੱਛਾ ਪੈਦਾ ਹੋਣ ਤੋਂ ਕਿੰਨੇ ਚਿਰ ਮਗਰੋਂ ਚਲ ਫਿਰ ਸਕਦਾ ਏ?
5. ਆਦਮੀ ਦਾ ਬੱਚਾ ਪੈਦਾ ਹੋਣ ਤੋਂ ਕਿੰਨੇ ਚਿਰ ਮਗਰੋਂ ਚਲ ਫਿਰ ਸਕਦਾ ਹੈ?
6. ਮਾਤਾ-ਪਿਤਾ ਦੇ ਸਾਡੇ ਤੇ ਕੀ ਉਪਕਾਰ ਹਨ?

III ਜਾਨਵਰ ਤੇ ਉਹਨਾਂ ਦੇ ਬੱਚਿਆਂ ਦੇ ਨਾਂ :—

| | | | |
|---|---|---|---|
| ਗਾਂ | ਵੱਛਾ | ਘੋੜੀ | ਵਛੇਰਾ |
| ਕੁੱਕੜੀ | ਚੂਚਾ | ਚਿੜੀ | ਬੋਟ |
| ਬਿੱਲੀ | ਬਲੂੰਗੜਾ | ਕੁੱਤੀ | ਕਤੂਰਾ |
| ਮੱਝ | ਕੱਟਾ | | |

IV ਜਾਨਵਰਾਂ ਤੇ ਉਹਨਾਂ ਦੇ ਬੱਚਿਆਂ ਦੀਆਂ ਤਸਵੀਰਾਂ ਇਕੱਠੀਆਂ ਕਰਕੇ ਕਾਪੀ ਵਿੱਚ ਲਗਾਓ।




# ਮੁਰਲੀ ਵਾਲਾ ਮੁੰਡਾ

ਮੁਰਲੀ ਵਾਲਿਆ ਮੁੰਡਿਆ ਆ ਜਾ ।
ਮਿੱਠੇ ਮਿੱਠੇ ਬੋਲ ਸੁਣਾ ਜਾ ।
ਭੇਡਾਂ ਤੇਰੀਆਂ ਖਿਲਰ ਗਈਆਂ ।
ਪੈਲੀ ਵਿੱਚ ਉਜਾੜੇ ਪਈਆਂ ।
ਭੇਡਾਂ ਦਾ ਰਖਵਾਲਾ ਕਿੱਧਰ,
ਛਡ ਕੇ ਚਲਾ ਗਿਆ ਹੈ ਇੱਜੜ ।
ਔਹ ਵੇਖੋ ਸ਼ਹਿਤੂਤ ਦੇ ਥੱਲੇ,
ਮ.ਖਮਲ ਵਰਗੀ ਘਾਹ ਨੂੰ ਮੱਲੇ,
ਸੁੱਤਾ ਪਿਆ ਬੇ-ਫ਼ਿਕਰਾ ਹੋ ਕੇ,
ਆਪੇ ਉਠ ਬਹੇਗਾ ਸੌਂ ਕੇ ।